ੴ ਸਤਿਗੁਰ ਪ੍ਰਸਾਦਿ ॥

# ਕਰਨੀ ਨਾਮਾ

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਵਾਬ ਜੋ
ਮਕੇ ਵਿਚ ਕਾਜੀ ਰੁਕਨਦੀਨ ਨਾਲ ਹੋਇਆ ।

ਨਾਨਕ ਆਖੈ ਰੁਕਨਦੀਨ ਸਚਾ ਸੁਣਹੁ ਜਵਾਬ ॥
ਪੜੈ ਸੁਣੈ ਜੋ ਪ੍ਰੀਤ ਕਰਿ ਛੁਟੈ ਸਭ ਅਜਾਬ ॥ ੧ ॥
ਦਸਵਾਂ ਜਾਮਾ ਪਹਿਨ ਕਰ ਬੈਠੂੰ ਪੁਰ ਕਰਤਾਰ ॥
ਔਰੰਗਜ਼ੇਬ ਪਾਤਸ਼ਾਹੁ ਸਿਉਂ ਜੁਧ ਕਰੂੰ ਬਹੁਬਾਰ ॥ ੨ ॥
ਟੂਕ ਬਲ ਅਪਨਾ ਦੇਇਕੇ ਭੇਜ ਦਿਆਂਗਾ ਸਿੰਘ ॥
ਦੇਖ ਉਨ੍ਹਾਂ ਨੂੰ ਡੋਲਸੀ ਪਾਤਸ਼ਾਹ ਔਰੰਗ ॥ ੩ ॥
ਦੇਖ ਉਨ੍ਹਾਂ ਬਲ ਘਟਿਸੀ ਭੂਲ ਗਇਓ ਨੇ ਫੰਧ ॥
ਆਗੇ ਖੇਦਾ ਕਿਉਂ ਕੀਓ ਭਲਾ ਨਾ ਕੀਓ ਗੋਬਿੰਦ ॥ ੪ ॥
ਅਲੋਪ ਹੋਵਾਂਗਾ ਰਾਜ ਦੇ ਮਨ ਥਾਪੇ ਗੋਬਿੰਦ ॥
ਬਚਨ ਪਾਲ ਨਹੀਂ ਸਕੇਂਗੇ ਬਹੁਤ ਪੜੈਗੀ ਜੰਗ ॥ ੫ ॥
ਫੇਰ ਕਰੂੰਗਾ ਖਾਲਸਾ ਵਸੈ ਵਿਚ ਪੰਜਾਬ ॥
ਬਰਨ ਚਾਰ ਕਾ ਏਕ ਰੂਪ ਦੇਖ ਕਰੂ ਮੈਂ ਆਪ ॥ ੬ ॥
ਮਾਝੇ ਵਿਚ ਹੋਸਨੀ ਲੁਟੇਂਗੇ ਲਾਹੌਰ ॥
ਪੋਠੋਹਾਰ ਕੋ ਸਾਧ ਕੇ ਫਿਰ ਲਵੇਂਗੇ ਪਸ਼ੌਰ ॥ ੭ ॥

ਚੌਕੀ ਅਟਕ ਬਹਾਲ ਕੈ ਫਿਰ ਲੇਵਹਿ ਖੈਬਰ ਤੰਗ।
ਜਲਾਲਾਬਾਦ ਕਉ ਜੀਤਕੇ ਫਿਰ ਕਾਬਲ ਹੋਵੈ ਜੰਗ ॥੮॥
ਕਾਬਲ ਰਾਜ ਬਹਾਲ ਕੈ ਗਜਨੀ ਕੋ ਫਿਰ ਲੇਂਹ।
ਮੁਲਖ ਹਜਾਰਾ ਸੋਧ ਕੇ ਕੰਧਾਰ ਕੂਚ ਕਰੇਂਹ ॥੯॥
ਬਲੰਖ ਬਖਾਰਾ ਬਗਦਾਦ ਕੋ ਲੇਵੇਂ ਮਸੰਦ ਬਲੋਚ।
ਉਨ ਮੁਲਕ ਕੌ ਸਾਧਕੇ ਜਪਤੰ ਹੋਵੇਂਗੇ ਸਭ ਲੋਕ ॥੧੦॥
ਮਕਾ ਮਦੀਨਾ ਰੂਮ ਕੋ ਮਰਹਟਾ ਧੀਰ ਫਿਰੰਗ।
ਦਖਨ ਪੂਰਬ ਹਿੰਦ ਕੋ ਜੀਤ ਕਰਹਿ ਗੇ ਜੰਗ ॥੧੧॥
ਦਿਲੀ ਤਖਤ ਪਰ ਬਹੇਗੀ ਆਪ ਗੁਰੂ ਕੀ ਫੌਜ।
ਛਤਰ ਫਿਰਾਵੈ ਸੀਸ ਪਰ ਬੜੀ ਕਰੇਂਗੇ ਮੌਜ ॥੧੨॥
ਉਦੇ ਅਸਤ ਤਕ ਰਾਜ ਹੋਇ ਹੋਰ ਨ ਰਹਿਸੀ ਕੋਇ।
ਰਯਤ ਹੋਵੈ ਸਭ ਦੀ ਧਰਤੀ ਉਪਰ ਜੋਇ ॥੧੩॥
ਸਚੇ ਸਾਹਿਬ ਸਿੰਘ ਦੇ ਰਾਜ ਵਿਚ ਸਤਜੁਗ ਹੋਸੀ ਆਨ।
ਤਾਬਿਆ ਚਲੇ ਜੋ ਪੰਥ ਕੀ ਖਾਏ ਨਾ ਜਮ ਕਾ ਬਾਨ ॥੧੪॥
ਫੌਜ ਚੜੇ ਅਕਾਲ ਕੀ ਮਕੜੀ ਨਿਆਈ ਹੋਇ।
ਨੀਲਾ ਬਾਣਾ ਪਹਿਨ ਕੇ ਅਵਰ ਨ ਦਿਸਸੀ ਕੋਇ ॥੧੫॥
ਸੁਨਹੁ ਕਾਜੀ ਰੁਕਨ ਦੀਨ ਸਿੰਘ ਕਰੇਂਗੇ ਰਾਜ।
ਮਲੇਛ ਸ਼ੇਕ ਸਭ ਨਿਵੇਂਗੇ ਪੀਰ ਮੁਰੀਦ ਸਹਾਬ ॥੧੬॥
ਏਕ ਨਾਮ ਸਭ ਜਪੇਂਗੇ ਦੇਖਨ ਆਵੈ ਆਪ।
ਬੇਈਮਾਨ ਖੁਸ਼ਾਮਦੀ ਦੇਖ ਨ ਸਕਹਿ ਪ੍ਰਤਾਪ ॥੧੭॥
ਰਯਤ ਹੋਇ ਸਭ ਮਿਲੇਂਗੇ ਸੂਬੇ ਥਾਪੇ ਆਪ।
ਧਰਤੀ ਅੰਨ ਧੰਨ ਬਹੁਦੇਵੇ ਡੰਨ ਜੇ ਕਰੇ ਪਾਪ ॥੧੮॥
ਗਊ ਦੂਧ ਦੇਵੇਗੀ ਪਰਬਤ ਦੇਵੇਂਗੇ ਲਾਲ।
ਮੇਵੇ ਭੀ ਤਰੁ ਦੇਵਹਿੰਗੇ ਜਬ ਦੇਖੇ ਆਪ ਅਕਾਲ ॥੧੯॥

ਵਾਹਿਗੁਰੂ ਸਭ ਜਪੇਗੀ ਮੁਕਤ ਅਪਨੀ ਜਾਨ।
ਧਰਮਸਾਲ ਬਹੁਤ ਹੋਇਗੀ ਛਪੇ ਮਸੀਤ ਕੁਰਾਨ ॥ ੨੦ ॥
ਕਸ਼ਮੀਰ ਅਰ ਤਿੱਬਤ ਬੰਦਰ ਯੋਗ ਈਰਾਨ।
ਗਿਲ ਜਿਉਂ ਜਬਕਿ ਬਾਸਕ ਕਾਬਲ ਫਿਰਤੇ ਈਰਾਨ ॥ ੨੧ ॥
ਪ੍ਰਗਟ ਹੋਇਗਾ ਆਪ ਪ੍ਰਭ ਹਰ ਮੰਦਰ ਮੇ ਆਇ।
ਨਾਮ ਕਹਾਵੇ ਵਾਹਿਗੁਰੂ ਸਿੰਘ ਮਿਲੇ ਸਭ ਆਇ ॥ ੨੨ ॥
ਸਚਾ ਪੁਰਖ ਅਖਾਇਕੇ ਦਿਲੀ ਬੈਠਾ ਜਾਇ।
ਪਾਤਸ਼ਾਹੀ ਸੁਖ ਸਿਉਂ ਕਰੈ ਵੈਰੀ ਰਹੈ ਨਾ ਕਾਇ ॥ ੨੩ ॥
ਜਬ ਧਰ ਕੋਪੇ ਖਾਲਸਾ ਕੰਬੈ ਚੌਦਹ ਲੋਇ।
ਚੌਦਾਂ ਮੇਂ ਹਜਾਰ ਸਹੰਸ੍ਰ ਬਰਖ ਲੌ ਰਾਜਾ ਐਸਾ ਹੋਇ ॥ ੨੪ ॥
ਮਾਇਆ ਇਕਠੀ ਕਰਕੇ ਦੇਵਹਿੰਗੇ ਲੰਗਰ ਲਾਇ।
ਨੰਗਾ ਭੁਖਾ ਅਰਥੀਆ ਖਾਲੀ ਕੋਇ ਨ ਜਾਇ ॥ ੨੫ ॥
ਨਾਨਕ ਆਖੇ ਰੁਕਨ ਦੀਨ ਇਹ ਵਰਤੇਗੀ ਰੀਤ।
ਕਰਨੀ ਨਾਮਾ ਜੋ ਪੜੇ ਵਧੇ ਸਾਹਿਬ ਸਿਉਂ ਪਰੀਤ ॥ ੨੬ ॥
ਦੋਹੀ ਫਿਰੈ ਅਕਾਲ ਕੀ ਨਿੰਦਕ ਟਿਕੈ ਨਾ ਕੋਇ।
ਬਨ ਪਰਬਤ ਸਭ ਭਜਹਿੰਗੇ ਤਰੈ ਜਗਤ ਮੇ ਸੋਇ ॥ ੨੭ ॥
ਰਾਜ ਕਰੇਗਾ ਖਾਲਸਾ ਆਕੀ ਰਹੈ ਨਾ ਕੋਇ।
ਖੁਆਰ ਹੋਇ ਸਭ ਮਿਲੇਂਗੇ ਬਚੇ ਸ਼ਰਨ ਜੋ ਹੋਇ ॥ ੨੮ ॥